ਹਰਿ-ਨਾਮ ਹੀ (ਅਸਲ) ਖ਼ਜ਼ਾਨਾ ਹੈ, ਇਹ ਨਾਮ ਹੀ ਆਤਮਕ ਅਡੋਲਤਾ ਦਾ ਸੁਖ ਹੈ, ਇਹ ਨਾਮ ਹੀ ਚਾਰ ਪਦਾਰਥ ਅਠਾਰਾਂ ਸਿੱਧੀਆਂ ਤੇ ਨੌ ਨਿਧੀਆਂ ਹੈ । ੪ ।

ਹੇ ਨਾਨਕ ! (ਆਖ–) ਹੇ ਪ੍ਰਾਣੀ ! ਸ਼ਾਸਤ੍ਰਾਂ ਨੇ, ਸਿੰਮ੍ਰਿਤੀਆਂ ਨੇ, ਵੇਦਾਂ ਨੇ ਆਖਿਆ ਹੈ ਕਿ ਆਪਣੇ ਕੀਮਤੀ ਮਨੁੱਖਾ ਜਨਮ ਨੂੰ ਸਫਲਾ ਕਰ । (ਪਰ ਇਹ ਸਫਲਾ ਤਾਂ ਹੀ ਹੋ ਸਕਦਾ ਹੈ ਜੇ) ਜੀਭ ਨਾਲ ਪਰਮਾਤਮਾ ਦੀ ਸਿਫ਼ਤਿ ਸਾਲਾਹ ਗਾਈ ਜਾਏ । ਸਿਫ਼ਤਿ ਸਾਲਾਹ ਦੀ ਬਰਕਤਿ ਨਾਲ ਹੀ ਕਾਮ ਛੱਡਿਆ ਜਾ ਸਕਦਾ ਹੈ ਕ੍ਰੋਧ ਤਿਆਗਿਆ ਜਾ ਸਕਦਾ ਹੈ ਨਿੰਦਾ ਛੱਡੀ ਜਾ ਸਕਦੀ ਹੈ (ਤੇ ਇਹਨਾਂ ਵਿਕਾਰਾਂ ਨੂੰ ਤਿਆਗਣ ਵਿਚ ਹੀ ਜਨਮ ਦੀ ਸਫ਼ਲਤਾ ਹੈ) । ੫ ।

**ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ ॥ ਪੂਰਨ ਪੂਰਿ ਰਹਿਆ ਦਿਨੁ ਰਾਤੀ ॥ ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ ॥ ੬ ॥ ਜਿਸ ਨੋ ਬਿਸਰੈ ਪੁਰਖੁ ਬਿਧਾਤਾ ॥ ਜਲਤਾ ਫਿਰੈ ਰਹੈ ਨਿਤ ਤਾਤਾ ॥ ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥ ੭ ॥ ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ ਰਾਖਿ ਨਿਵਾਜਿਆ॥ ਤਿਸੁ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ ॥ ੮ ॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥ ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ॥੯॥ ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖ ਨ ਵਿਆਪੈ ਮਾਇਆ ॥ ਨਾਨਕ ਦਾਸ ਸਦਾ ਸਰਣਾਈ ਦੂਸਰ ਲਵੈ ਨ ਲਾਵਣਾ॥੧੦॥ [੧੦੮੬]**

ਪਦ ਅਰਥ :–ਰੇਖਿਆ–ਰੇਖ, ਚਿਹਨ-ਚੱਕ੍ਰ । ਜਾਤੀ–ਜਾਤਿ । ਪੂਰਨ–ਸਰਬ-ਵਿਆਪਕ । ਸੋਈ–ਉਹੀ ਮਨੁੱਖ । ਵਡਭਾਗੀ–ਵੱਡੇ ਭਾਗਾਂ ਵਾਲਾ । ਬਹੁੜਿ–ਮੁੜ, ਫਿਰ । ੬ ।

ਜਿਸ ਨੋ–[ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ] । ਬਿਧਾਤਾ–ਸਿਰਜਣਹਾਰ । ਪੁਰਖੁ–ਸਰਬ-ਵਿਆਪਕ ਪ੍ਰਭੂ । ਜਲਤਾ–ਸੜਦਾ । ਤਾਤਾ–ਤੱਤਾ, ਕ੍ਰੋਧ ਵਿਚ । ਕਉ–ਨੂੰ । ਘੋਰ–ਭਿਆਨਕ । ੭ ।

ਜੀਉ–ਜਿੰਦ । ਜਿਨਿ–ਜਿਸ (ਪਰਮਾਤਮਾ) ਨੇ । ਸਾਜਿਆ–ਬਣਾਇਆ । ਮਾਤ –ਮਾਂ । ਰਾਖਿ–ਰੱਖ ਕੇ, ਰੱਖਿਆ ਕਰ ਕੇ । ਨਿਵਾਜਿਆ–ਨਿਵਾਜ਼ਸ਼ ਕੀਤੀ,ਮਿਹਰਬਾਨੀ ਕੀਤੀ । ਛਾਡਿ–ਛੱਡ ਕੇ । ਅਨ–[अन्य] ਹੋਰ ਹੋਰ (ਪਦਾਰਥਾਂ ਦੇ ਮੋਹ ਵਿਚ) । ਰਾਤਾ–ਰੱਤਾ, ਮਸਤ । ਕਾਹੂ ਸਿਰੈ–ਕਿਸੇ (ਕੰਮ ਦੇ) ਸਿਰੇ ਤੇ । ਕਾਹੂ......ਲਾਵਣਾ–ਕਿਸੇ ਕੰਮ ਵਿਚ ਸਫਲਤਾ ਨਹੀਂ ਹੁੰਦੀ । ੮ ।

ਅਨੁਗ੍ਰਹੁ–ਮਿਹਰ, ਕਿਰਪਾ [ਪੁਲਿੰਗ] । ਸੁਆਮੀ–ਹੇ ਸੁਆਮੀ! ਘਟਿ ਘਟਿ–

**ਹਰੇਕ ਘਟ ਵਿਚ । ਵਸਹਿ—ਤੂੰ ਵੱਸਦਾ ਹੈਂ । ਹਾਥਿ—ਹੱਥ ਵਿਚ, ਵੱਸ ਵਿਚ । ਕਛੂਐ—ਕੁਝ ਭੀ । ਜਣਾਇਹਿ—ਤੂੰ ਸਮਝ ਬਖ਼ਸ਼ਦਾ ਹੈਂ । ੯ ।**

ਮਸਤਕਿ—ਮੱਥੇ ਉੱਤੇ । ਕੈ ਮਸਤਕਿ—ਦੇ ਮੱਥੇ ਉੱਤੇ । ਧੁਰਿ—ਧੁਰ ਤੋਂ, ਪਰਮਾਤਮਾ ਵਲੋਂ ਹੀ । ਲਿਖਿ—ਲਿਖ ਕੇ । ਤਿਸ ਹੀ—[ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ _ ਉੱਡ ਗਿਆ ਹੈ] । ਨ ਵਿਆਪੈ—ਜੋਰ ਨਹੀਂ ਪਾ ਸਕਦੀ । ਨਾਨਕ—ਹੇ ਨਾਨਕ ! ਦਾਸ—[ਬਹੁ ਵਚਨ] ਪਰਮਾਤਮਾ ਦੇ ਭਗਤ । ਲਵੈ ਨ ਲਾਵਣਾ—ਬਰਾਬਰ ਨਹੀਂ ਸਮਝਦੇ । ੧੦ ।

**ਅਰਥ :**—ਹੇ ਭਾਈ ! ਜਿਸ ਪਰਮਾਤਮਾ ਦਾ (ਕੀਹ) ਰੂਪ, ਰੇਖ, ਕੁਲ ਅਤੇ ਜਾਤਿ (ਹੈ—ਇਹ ਗੱਲ) ਦੱਸੀ ਨਹੀਂ ਜਾ ਸਕਦੀ, ਜਿਹੜਾ ਪਰਮਾਤਮਾ ਦਿਨ ਰਾਤ ਹਰ ਵੇਲੇ ਸਭ ਥਾਈਂ ਮੌਜੂਦ ਹੈ, ਉਸ ਪਰਮਾਤਮਾ ਦਾ ਨਾਮ ਜਿਹੜਾ ਜਿਹੜਾ ਮਨੁੱਖ ਜਪਦਾ ਹੈ ਉਹ ਵੱਡੇ ਭਾਗਾਂ ਵਾਲਾ ਬਣ ਜਾਂਦਾ ਹੈ, ਉਹ ਮਨੁੱਖ ਮੁੜ ਮੁੜ ਜੂਨਾਂ ਵਿਚ ਨਹੀਂ ਪੈਂਦਾ । ੬ ।

ਹੇ ਭਾਈ ! ਜਿਸ ਮਨੁੱਖ ਨੂੰ ਸਰਬ-ਵਿਆਪਕ ਸਿਰਜਣਹਾਰ ਵਿਸਰਿਆ ਰਹਿੰਦਾ ਹੈ, ਉਹ ਸਦਾ (ਵਿਕਾਰਾਂ ਵਿਚ) ਸੜਦਾ ਫਿਰਦਾ ਹੈ, ਉਹ ਸਦਾ (ਕ੍ਰੋਧ ਨਾਲ) ਸੜਿਆ ਭੁੱਜਿਆ ਰਹਿੰਦਾ ਹੈ । ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਭੁਲਾਣ ਵਾਲੇ ਉਸ ਮਨੁੱਖ ਨੂੰ (ਇਸ ਭੈੜੀ ਆਤਮਕ ਦਸ਼ਾ ਤੋਂ) ਕੋਈ ਬਚਾ ਨਹੀਂ ਸਕਦਾ । ਉਹ ਮਨੁੱਖ (ਸਦਾ ਇਸ) ਭਿਆਨਕ ਨਰਕ ਵਿਚ ਪਿਆ ਰਹਿੰਦਾ ਹੈ । ੭ ।

ਹੇ ਭਾਈ ! ਜਿਸ ਪਰਮਾਤਮਾ ਨੇ ਜਿੰਦ ਦਿੱਤੀ, ਪ੍ਰਾਣ ਦਿੱਤੇ, ਸਰੀਰ ਬਣਾਇਆ ਧਨ ਦਿੱਤਾ, ਮਾਂ ਦੇ ਪੇਟ ਵਿਚ ਰੱਖਿਆ ਕਰ ਕੇ ਬੜੀ ਦਇਆ ਕੀਤੀ, ਜਿਹੜਾ ਮਨੁੱਖ ਉਸ ਪਰਮਾਤਮਾ ਨਾਲ ਪਿਆਰ ਛੱਡਕੇ ਹੋਰ ਹੋਰ ਪਦਾਰਥਾਂ ਦੇ ਮੋਹ ਵਿਚ ਮਸਤ ਰਹਿੰਦਾ ਹੈ, ਉਹ ਮਨੁੱਖ ਕਿਸੇ ਪਾਸੇ ਭੀ ਨੇਪਰੇ ਨਹੀਂ ਚੜ੍ਹਦਾ । ੮ ।

ਹੇ ਮੇਰੇ ਮਾਲਕ-ਪ੍ਰਭੂ! (ਅਸਾਂ ਜੀਵਾਂ ਉੱਤੇ) ਦਇਆ ਕਰੀ ਰੱਖ,ਤੂੰ ਹਰੇਕ ਸਰੀਰ ਵਿਚ ਵੱਸਦਾ ਹੈਂ, ਤੂੰ ਸਭ ਜੀਵਾਂ ਦੇ ਨੇੜੇ ਵੱਸਦਾ ਹੈਂ । ਅਸਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ ਹੈ । ਜਿਸ ਮਨੁੱਖ ਨੂੰ ਤੂੰ (ਆਤਮਕ ਜੀਵਨ ਦੀ) ਸਮਝ ਬਖ਼ਸ਼ਦਾ ਹੈਂ,ਉਹੀ ਮਨੁੱਖ ਇਹ ਸਮਝ ਹਾਸਲ ਕਰਦਾ ਹੈ । ੯ ।

ਹੇ ਨਾਨਕ ! (ਆਖ—ਹੇ ਭਾਈ !) ਧੁਰ ਹਜ਼ੂਰੀ ਵਿਚੋਂ ਜਿਸ ਮਨੁੱਖ ਦੇ ਮੱਥੇ ਉਤੇ (ਪ੍ਰਭੂ ਨੇ ਚੰਗੇ ਭਾਗਾਂ ਦਾ ਲੇਖ) ਲਿਖ ਕੇ ਪਾਇਆ ਹੁੰਦਾ ਹੈ, ਸਿਰਫ਼ ਉਸ ਮਨੁੱਖ ਉਤੇ ਹੀ ਮਾਇਆ ਆਪਣਾ ਜ਼ੋਰ ਨਹੀਂ ਪਾ ਸਕਦੀ । ਹੇ ਭਾਈ ! ਪਰਮਾਤਮਾ ਦੇ ਭਗਤ ਸਦਾ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ, ਉਹ ਕਿਸੇ ਹੋਰ ਨੂੰ ਪਰਮਾਤਮਾ ਦੇ ਬਰਾਬਰ ਦਾ ਨਹੀਂ ਸਮਝਦੇ । ੧੦ ।

**ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ॥ ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ ॥ ੧੧ ॥ ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ ॥ ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥ ੧੨ ॥ ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥ ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵੰਞਾਵਣਾ ॥੧੩॥ ਅੰਧ ਕੂਪ ਤੇ ਸੇਈ ਕਾਢੇ॥ ਜਨਮ ਜਨਮ ਕੇ ਟੂਟੇ ਗਾਂਢੇ ॥ ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥ ੪ ॥ ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥ ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥੨੪॥੨॥੧੪॥੬੨॥ [੧੦੮੬]**

**ਪਦ ਅਰਥ** :—ਆਗਿਆ—ਹੁਕਮ ਵਿਚ । ਸਭਿ—ਸਾਰੇ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ । ਬਿਰਲੈ ਹੀ—ਕਿਸੇ ਵਿਰਲੇ ਨੇ ਹੀ । ਚੀਨੇ—ਪਛਾਣਿਆ ਹੈ । ਤਾ ਕੀ—ਉਸ (ਪਰਮਾਤਮਾ) ਦੀ । ਜਤ ਕਤ—ਹਰ ਥਾਂ । ਓਹੀ—ਉਹ ਪਰਮਾਤਮਾ ਹੀ । ੧੧ ।

ਸੋਈ—ਉਹ (ਪਰਮਾਤਮਾ ਆਪ) ਹੀ । ਭਗਤੁ—ਭਗਤੀ ਕਰਨ ਵਾਲਾ । ਬਿਧਾਤਾ—ਸਿਰਜਣਹਾਰ । ਬਾਲ ਸਹਾਈ—ਬਾਲ ਉਮਰ ਤੋਂ ਹੀ ਸਾਥੀ । ਸਹਾਈ—ਸਖਾਈ, ਮਿੱਤਰ, ਸਾਥੀ । ਤੇਰੈ ਮਨਿ—(ਹੇ ਪ੍ਰਭੂ !) ਤੇਰੇ ਮਨ ਵਿਚ । ਭਾਵਣਾ—ਚੰਗਾ ਲੱਗਾ ਹੈ । ੧੨ ।

ਮਿਰਤੁ—ਮੌਤ [ਮ੍ਰਿਤ੍ਯੁ] । ਲਿਖਿ—(ਹਰੇਕ ਜੀਵ ਦੇ ਭਾਗਾਂ ਵਿਚ) ਲਿਖ ਕੇ । ਤਿਲੁ—ਰਤਾ ਭਰ ਭੀ । ਬਧਹਿ—ਵਧਦੇ [ਬਹੁ ਵਚਨ] । ਹੋਇ—ਹੁੰਦਾ ਹੈ । ਕਰਤੇ ਭਾਵੈ—ਕਰਤਾਰ ਨੂੰ ਚੰਗਾ ਲੱਗਦਾ ਹੈ । ਕਹਿ ਕੈ—ਆਖ ਕੇ । ਆਪੁ—ਆਪਣੇ ਆਪ ਨੂੰ । ਵੰਞਾਵਣਾ—ਗਵਾਣਾ ਹੁੰਦਾ ਹੈ । ੧੩ ।

ਅੰਧ ਕੂਪ—(ਮਾਇਆ ਦੇ ਮੋਹ ਦਾ) ਘੁੱਪ ਹਨੇਰਾ ਖੂਹ । ਤੇ—ਤੋਂ । ਸੇਈ—ਉਹੀ ਮਨੁੱਖ [ਬਹੁ ਵਚਨ] । ਧਾਰਿ—ਧਾਰ ਕੇ, ਕਰ ਕੇ । ਕਰਿ—ਬਣਾ ਕੇ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ੧੪ ।

ਦਾਨੁ—ਖ਼ੈਰ । ਜਨੁ—ਦਾਸ । ਨਾਨਕ—ਹੇ ਨਾਨਕ ! ਬਲਿ ਬਲਿ—ਸਦਕੇ । ੧੫ ।

**ਅਰਥ** :—ਹੇ ਭਾਈ ! (ਜਗਤ ਦੇ) ਸਾਰੇ ਦੁੱਖ ਸਾਰੇ ਸੁਖ (ਪਰਮਾਤਮਾ ਨੇ ਆਪਣੇ) ਹੁਕਮ ਵਿਚ (ਆਪ ਹੀ) ਬਣਾਏ ਹਨ । (ਇਹਨਾਂ ਦੁੱਖਾਂ ਤੋਂ ਬਚਣ ਲਈ) ਕਿਸੇ ਵਿਰਲੇ ਮਨੁੱਖ ਨੇ ਹੀ ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਨਾਲ ਸਾਂਝ ਪਾਈ ਹੈ । ਹੇ ਭਾਈ ! ਉਸ ਪਰਮਾਤਮਾ ਦਾ ਮੁੱਲ ਨਹੀਂ ਦੱਸਿਆ ਜਾ ਸਕਦਾ (ਉਹ ਪਰਮਾਤਮਾ

ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਨਹੀਂ ਮਿਲਦਾ; ਉਂਞ) ਹਰ ਥਾਂ ਉਹ ਆਪ ਹੀ ਸਮਾਇਆ ਹੋਇਆ ਹੈ। ੧੧।

ਹੇ ਭਾਈ! ਉਹ ਪਰਮਾਤਮਾ ਆਪ ਹੀ (ਆਪਣੇ ਸੇਵਕ ਵਿਚ ਬੈਠਾ ਆਪਣੀ) ਭਗਤੀ ਕਰਨ ਵਾਲਾ ਹੈ, ਉਹ ਆਪ ਹੀ ਸਭ ਤੋਂ ਵ੍ਡਾ ਦਾਤਾਰ ਹੈ, ਉਹ ਆਪ ਹੀ ਸਭ ਵਿਚ ਵਿਆਪਕ ਸਿਰਜਣਹਾਰ ਹੈ। ਹੇ ਪ੍ਰਭੂ! ਜਿਹੜਾ (ਤੇਰਾ ਭਗਤ) ਤੇਰੇ ਮਨ ਵਿਚ (ਤੈਨੂੰ) ਪਿਆਰਾ ਲੱਗਦਾ ਹੈ, ਉਹੀ ਤੇਰਾ ਬਾਲ-ਸਖਾਈ ਹੈ (ਉਹੀ ਤੈਨੂੰ ਇਉਂ ਪਿਆਰਾ ਹੈ ਜਿਵੇਂ ਛੋਟੀ ਉਮਰ ਤੋਂ ਇਕੱਠੇ ਰਹਿਣ ਵਾਲੇ ਬਾਲਕ ਇਕ ਦੂਜੇ ਨੂੰ ਸਾਰੀ ਉਮਰ ਪਿਆਰ ਕਰਨ ਵਾਲੇ ਹੁੰਦੇ ਹਨ)। ੧੨।

ਹੇ ਭਾਈ! ਮੌਤ ਦੁੱਖ ਸੁਖ ਕਰਤਾਰ ਨੇ ਆਪ ਹੀ (ਜੀਵਾਂ ਦੇ ਲੇਖਾਂ ਵਿਚ) ਲਿਖ ਕੇ ਰੱਖ ਦਿੱਤੇ ਹਨ। ਨਾਹ ਇਹ ਵਧਾਇਆਂ ਰਤਾ ਭੀ ਵਧਦੇ ਹਨ, ਨਾਹ ਇਹ ਘਟਾਇਆਂ ਰਤਾ ਭਰ ਘਟਦੇ ਹਨ। ਹੇ ਭਾਈ! ਜੋ ਕੁਝ ਕਰਤਾਰ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ। (ਇਹ) ਆਖ ਕੇ (ਕਿ ਅਸੀ ਆਪਣੇ ਆਪ ਕੁਝ ਕਰ ਸਕਦੇ ਹਾਂ) ਆਪਣੇ ਆਪ ਨੂੰ ਖ਼ੁਆਰ ਹੀ ਕਰਨਾ ਹੁੰਦਾ ਹੈ। ੧੩।

ਹੇ ਭਾਈ! ਪਰਮਾਤਮਾ ਕਿਰਪਾ ਕਰ ਕੇ ਜਿਨ੍ਹਾਂ ਮਨੁੱਖਾਂ ਨੂੰ ਆਪਣੇ ਬਣਾ ਲੈਂਦਾ ਹੈ, ਜਿਹੜੇ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਨੂੰ ਹੀ ਪਰਮਾਤਮਾ ਮਾਇਆ ਦੇ ਮੋਹ ਦੇ ਘੁੱਪ ਹਨੇਰੇ ਖੂਹ ਵਿਚੋਂ ਕੱਢ ਲੈਂਦਾ ਹੈ, ਤੇ, ਕਈ ਜਨਮਾਂ ਦੇ (ਆਪਣੇ ਨਾਲੋਂ) ਟੁੱਟਿਆਂ ਹੋਇਆਂ ਨੂੰ (ਮੁੜ ਆਪਣੇ ਨਾਲ) ਜੋੜ ਲੈਂਦਾ ਹੈ। ੧੪।

ਹੇ ਨਾਨਕ! (ਆਖ—ਹੇ ਪ੍ਰਭੂ!) ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ। ਤੇਰਾ ਸਰੂਪ ਹੈਰਾਨ ਕਰ ਦੇਣ ਵਾਲਾ ਹੈ, ਤੇ ਵਡਿਆਈ ਵ੍ਡੀ ਹੈ। ਤੇਰਾ ਸੇਵਕ (ਤੇਰੇ ਦਰ ਤੋਂ) ਤੇਰੀ ਭਗਤੀ ਦਾ ਖ਼ੈਰ ਮੰਗਦਾ ਹੈ, ਤੇ ਤੈਥੋਂ ਸਦਕੇ ਜਾਂਦਾ ਹੈ ਕੁਰਬਾਨ ਜਾਂਦਾ ਹੈ। ੧੫। ੧।੧੪।੨੨।੨੪।੨।੧੪।੬੨।

**ਅੰਕਾਂ ਦਾ ਵੇਰਵਾ:—**

ਸੋਲਹੇ ਮ: ੧—੨੨
ਸੋਲਹੇ ਮ: ੩—੨੪
ਸੋਲਹੇ ਮ: ੪— ੨
ਸੋਲਹੇ ਮ: ੫—੧੪

ਕੁੱਲ ਜੋੜ—੬੨